# ਸਿੱਖ ਧਰਮ – ਮੂਲ ਸਿਧਾਂਤ : ਜਾਣ ਪਹਿਚਾਣ

(ਬੱਚਿਆਂ ਲਈ)





ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ।।

# ਸਿੱਖ ਧਰਮ: ਮੂਲ ਸਿਧਾਂਤ-

## ਜਾਣ ਪਹਿਚਾਣ
(ਬੱਚਿਆਂ ਲਈ)



ਪ੍ਰਕਾਸ਼ਕ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ।

| | | |
|---|---|---|
| ਮੁੱਖ ਸਲਾਹਕਾਰ | | ਪ੍ਰਿ: ਸਤਿਬੀਰ ਸਿੰਘ |
| ਲੇਖਕ | | ਸ: ਰੂਪ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼ |
| ਪ੍ਰਕਾਸ਼ਕ | | ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ |
| ਛਾਪਣ ਵਾਲੇ | : | ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਗੁਰਦੁਆਰਾ ਰਾਮਸਰ ਸਾਹਿਬ ਸ੍ਰੀ ਅੰਮ੍ਰਿਤਸਰ । |
| ਜੂਨ ੨੦੦੭ | : | 20,000 |

## ਮੂਲ ਮੰਤਰ

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਅਕਾਲ ਪੁਰਖ ਇਕ ਹੈ, ਜਿਸ ਦਾ ਨਾਮ ਸਦੀਵੀ ਹੈ-ਸੱਚਾ ਹੈ, ਜੋ ਸ੍ਰਿਸ਼ਟੀ ਦਾ ਰਚਣਹਾਰਾ, ਜੋ ਸਭ ਵਿੱਚ ਵਿਆਪਕ ਹੈ, ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਜਿਸ ਦਾ ਸਰੂਪ ਕਾਲ ਰਹਿਤ ਹੈ, ਅੰਤ ਰਹਿਤ ਹੈ, ਜੋ ਜੂਨਾਂ ਵਿੱਚ ਨਹੀਂ ਆਉਂਦਾ, ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ, ਜਿਸ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ।

## ਗੁਰਮੰਤਰ ਵਾਹਿਗੁਰੂ

**ਵਾਹਿਗੁਰੂ ਗੁਰ ਮੰਤਰ ਹੈ, ਸਭ ਨਾਮਾ ਦਾ ਸਾਰ ਹੈ।**

(ੳ) ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥ (੧੪੦੨)

(ਅ) ਵਾਹੁ ਵਾਹੁ ਕਾ ਬਡਾ ਤਮਾਸਾ॥
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥
(੧੪੦੩)

(ੲ) ਵਾਹਿਗੁਰੂ ਗੁਰ ਮੰਤ੍ਰੁ ਹੈ ਜਪਿ ਹਉਮੈ ਖੋਈ। (ਵਾਰ ੧੩/੨)

(ਸ) ਧਰਮ ਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ।
ਵਾਹਿਗੁਰੂ ਗੁਰ ਸਬਦੁ ਸੁਣਾਇਆ॥੧॥ (ਵਾਰ ੨੪ )

# ਦਸ ਗੁਰੂ ਸਾਹਿਬਾਨ

## ਸ੍ਰੀ ਗੁਰੂ ਨਾਨਕ ਦੇਵ ਜੀ  ਨਿੰਮ੍ਰਤਾ ਦਾ ਸਰੂਪ

ਸਿੱਖ ਧਰਮ ਦੇ ਬਾਨੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ੧੫ ਅਪ੍ਰੈਲ, ੧੪੬੯ ਈ: ਨੂੰ ਨਨਕਾਣਾ ਸਾਹਿਬ, ਜ਼ਿਲ੍ਹਾ ਸ਼ੇਖ਼ੂਪੁਰਾ (ਹੁਣ ਪਾਕਿਸਤਾਨ) ਵਿਖੇ, ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਦੀ ਕੁੱਖੋਂ ਹੋਇਆ। ਆਪ ਜੀ ਦਾ ਵਿਆਹ ਸ੍ਰੀ ਮੂਲ ਚੰਦ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਹੋਇਆ। ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਸਪੁੱਤਰ ਸਨ। ਗੁਰੂ ਜੀ ਨੇ ਚਾਰ ਉਦਾਸੀਆਂ ਕੀਤੀਆਂ। ਮਨੁੱਖਤਾ ਨੂੰ **ਕਿਰਤ ਕਰਨ, ਨਾਮ ਜਪਣ, ਵੰਡ ਛਕਣ** ਦਾ ਉਪਦੇਸ਼ ਦਿੱਤਾ। ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਨਗਰ ਵਸਾਇਆ। ਆਪ ੭ ਸਤੰਬਰ, ੧੫੩੯ ਈ: ਨੂੰ ਕਰਤਾਰਪੁਰ ਵਿਖੇ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਅੰਗਦ ਦੇਵ ਜੀ ਹੁਕਮੀ ਬੰਦਾ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜਨਮ ੩੧ ਮਾਰਚ, ੧੫੦੪ ਈ: ਨੂੰ ਮੱਤੇ ਦੀ ਸਰਾਂ, ਬਾਬਾ ਫੇਰੂ ਮੱਲ ਜੀ ਦੇ ਘਰ, ਮਾਤਾ ਦਇਆ ਕੌਰ ਦੀ ਕੁੱਖੋਂ ਹੋਇਆ। ਆਪ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਸੀ। ਆਪ ਜੀ ਦਾ ਵਿਆਹ ਸ੍ਰੀ ਦੇਵ ਚੰਦ ਦੀ ਸਪੁੱਤਰੀ ਖੀਵੀ ਜੀ ਨਾਲ ਹੋਇਆ। ਆਪ ਜੀ ਦੇ ਦੋ ਸਪੁੱਤਰ ਦਾਸੂ ਤੇ ਦਾਤੂ ਜੀ ਅਤੇ ਦੋ ਸਪੁੱਤਰੀਆਂ ਬੀਬੀ ਅਮਰੋ ਤੇ ਬੀਬੀ ਅਣੋਖੀ ਜੀ ਸਨ। ਆਪ ਜੀ ੧੫੩੯ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਦੀ ਉਚਾਰਣ ਕੀਤੀ ਹੋਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਆਪ ਜੀ ਨੇ ਖਡੂਰ ਸਾਹਿਬ ਨਗਰ ਵਸਾਇਆ। ਆਪ ਜੀ ੨੯ ਮਾਰਚ, ੧੫੫੨ ਈ: ਨੂੰ ਖਡੂਰ ਸਾਹਿਬ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਅਮਰਦਾਸ ਜੀ ਏਕ ਨਜ਼ਰ

ਸ੍ਰੀ ਗੁਰੂ ਅਮਰਦਾਸ ਸਾਡੇ ਤੀਸਰੇ ਗੁਰੂ ਸਨ। ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ੫ ਮਈ, ੧੪੭੯ ਈ: ਨੂੰ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸ੍ਰੀ ਤੇਜ ਭਾਨ ਜੀ ਦੇ ਘਰ ਮਾਤਾ ਸੁਲੱਖਣੀ ਦੀ ਕੁੱਖੋਂ ਹੋਇਆ। ਆਪ ਜੀ ਦਾ ਵਿਆਹ ਸ੍ਰੀ ਚੰਦ ਜੀ ਦੀ ਸਪੁੱਤਰੀ ਰਾਮ ਕੌਰ ਨਾਲ ਹੋਇਆ। ਬਾਬਾ ਮੋਹਨ ਜੀ ਤੇ ਬਾਬਾ

ਮੋਹਰੀ ਜੀ ਆਪ ਜੀ ਦੇ ਦੋ ਸਪੁੱਤਰ ਅਤੇ ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ ਦੋ ਸਪੁੱਤਰੀਆਂ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸ੍ਰੀ ਗੁਰੂ ਅਮਰਦਾਸ ਜੀ ਦਾ ਮਿਲਾਪ ਖਡੂਰ ਸਾਹਿਬ ਵਿਖੇ ਹੋਇਆ। ਆਪ ਜੀ ਦੀ ਉਚਾਰਣ ਕੀਤੀ ਹੋਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਆਪ ਜੀ ੧੫੫੨ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਨੇ ਗੋਇੰਦਵਾਲ ਨਗਰ ਵਸਾਇਆ। ਆਪ ਜੀ ੧ਸਤੰਬਰ ੧੫੭੪ ਈ: ਨੂੰ ਗੋਇੰਦਵਾਲ ਵਿਖੇ ਹੀ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਰਾਮ ਦਾਸ ਜੀ | ਸੇਵਾ ਦੇ ਪੁੰਜ

ਸ੍ਰੀ ਗੁਰੂ ਰਾਮਦਾਸ ਜੀ ਸਾਡੇ ਚੌਥੇ ਗੁਰੂ ਸਨ। ਸ੍ਰੀ ਗੁਰੂ ਰਾਮਦਾਸ ਜੀ ਦਾ ਜਨਮ ੨੪ ਸਤੰਬਰ, ੧੫੩੪ ਈ: ਨੂੰ ਚੂਨਾ ਮੰਡੀ, ਲਾਹੌਰ (ਹੁਣ ਪਾਕਿਸਤਾਨ ) ਵਿਖੇ ਸ੍ਰੀ ਹਰਦਾਸ ਜੀ ਦੇ ਘਰ, ਮਾਤਾ ਦਇਆ ਕੌਰ ਦੀ ਕੁੱਖੋਂ ਹੋਇਆ। ਪ੍ਰਿਥੀ ਚੰਦ, ਮਹਾਂਦੇਵ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਜੀ ਦੇ ਸਪੁੱਤਰ ਸਨ। ਆਪ ਜੀ ਦੀ ਉਚਾਰਣ ਕੀਤੀ ਹੋਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਆਪ ਜੀ ੧੫੭੪ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਨੀਂਹ ਰੱਖੀ, ਸੰਤੋਖ ਸਰ ਦੀ ਖੁਦਵਾਈ ਕਰਵਾਈ ਅਤੇ ਗੋਇੰਦਵਾਲ ੧ ਸਤੰਬਰ ੧੫੮੧ ਈ: ਨੂੰ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਅਰਜਨ ਦੇਵ ਜੀ ਆਪਾ ਵਾਰਨ ਦੀ ਮੂਰਤ

ਸ੍ਰੀ ਗੁਰੂ ਅਰਜਨ ਦੇਵ ਜੀ ਸਾਡੇ ਪੰਜਵੇਂ ਗੁਰੂ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ੧੫ ਅਪ੍ਰੈਲ, ੧੫੬੩ ਈ: ਨੂੰ ਗੋਇੰਦਵਾਲ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁੱਖੋਂ ਹੋਇਆ। ਆਪ ਜੀ ਦਾ ਵਿਆਹ ਸ੍ਰੀ ਕਿਸ਼ਨ ਚੰਦ ਦੀ ਸਪੁੱਤਰੀ ਮਾਤਾ ਗੰਗਾ ਜੀ ਨਾਲ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪ ਜੀ ਦੇ ਇਕਲੌਤੇ ਸਪੁੱਤਰ ਸਨ। ਆਪ ਜੀ ੧੫੮੧ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਨੇ ਅੰਮ੍ਰਿਤਸਰ ਸਰੋਵਰ ਪੱਕਾ ਬਣਵਾਇਆ। ਸ੍ਰੀ ਹਰਿਮੰਦਰ ਸਾਹਿਬ, ਤਰਨ ਤਾਰਨ, ਕਰਤਾਰਪੁਰ, ਛੇਹਰਟਾ, ਬਾਉਲੀ ਸਾਹਿਬ (ਲਾਹੌਰ), ਰਾਮਸਰ, ਗੁਰੂ ਕਾ ਬਾਗ ਆਦਿ ਇਤਿਹਾਸਕ ਨਗਰਾਂ ਤੇ ਸਰੋਵਰਾਂ ਦਾ ਨਿਰਮਾਣ ਕਰਵਾਇਆ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਭਾਈ ਗੁਰਦਾਸ ਜੀ ਤੋਂ ਲਿਖਵਾਇਆ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕੀਤਾ।

ਆਪ ਜੀ ੩੦ ਮਈ, ੧੬੦੬ ਈ: ਨੂੰ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਲਾਹੌਰ ਵਿਖੇ ਸ਼ਹੀਦ ਕੀਤੇ ਗਏ।

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਿਆਂ ਦਾਤੇ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਾਡੇ ਛੇਵੇਂ ਗੁਰੂ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ੧੯ ਜੂਨ, ੧੫੯੫ ਈ: ਨੂੰ 'ਗੁਰੂ ਕੀ ਵਡਾਲੀ' ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ, ਮਾਤਾ ਗੰਗਾ ਜੀ ਦੀ ਕੁੱਖੋਂ ਹੋਇਆ।

ਆਪ ਜੀ ਦਾ ਵਿਆਹ ਮਾਤਾ ਦਮੋਦਰੀ ਜੀ ਸਪੁੱਤਰੀ ਸ੍ਰੀ ਨਰਾਇਣ ਦਾਸ ਜੀ, ਮਾਤਾ ਨਾਨਕੀ ਜੀ ਸਪੁੱਤਰੀ ਸ੍ਰੀ ਹਰੀ ਚੰਦ ਜੀ ਅਤੇ ਮਾਤਾ ਮਹਾਂਦੇਵੀ ਸਪੁੱਤਰੀ ਸ੍ਰੀ ਦਇਆ ਰਾਮ ਜੀ ਨਾਲ ਹੋਏ। ਆਪ ਜੀ ੧੬੦੬ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਬਾਬਾ ਗੁਰਦਿੱਤਾ ਜੀ, ਸ੍ਰੀ ਸੂਰਜ ਮੱਲ ਜੀ, ਸ੍ਰੀ ਅਣੀ ਰਾਇ ਜੀ, ਬਾਬਾ ਅਟੱਲ ਰਾਇ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਸਪੁੱਤਰ ਅਤੇ ਬੀਬੀ ਵੀਰੋ ਜੀ ਆਪ ਜੀ ਦੀ ਸਪੁੱਤਰੀ ਸੀ।

ਆਪ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ, ਲੋਹਗੜ੍ਹ, ਡੇਰਾ ਸਾਹਿਬ ਲਾਹੌਰ, ਕੀਰਤਪੁਰ, ਮਹਿਰਾਜ, ਕੌਲਸਰ, ਬਿਬੇਕਸਰ, ਸ੍ਰੀ ਹਰਿਗੋਬਿੰਦਪੁਰ, ਗੁਰੂ ਸਰ ਆਦਿ ਇਤਿਹਾਸਕ ਸਥਾਨਾਂ ਤੇ ਸਰੋਵਰਾਂ ਦਾ ਨਿਰਮਾਣ ਕੀਤਾ। ਆਪ ਜੀ ਨੇ ਚਾਰ ਜੰਗਾਂ ਲੜੀਆਂ, ਜਿਨ੍ਹਾਂ ਵਿੱਚ ਆਪ ਜੀ ਨੂੰ ਜਿੱਤ ਪ੍ਰਾਪਤ ਹੋਈ। ਆਪ ਜੀ ਕੀਰਤਪੁਰ ਸਾਹਿਬ ਵਿਖੇ ੩ ਮਾਰਚ, ੧੬੪੪ ਈ: ਨੂੰ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਿਆਲ ਰੂਪ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਾਡੇ ਸੱਤਵੇਂ ਗੁਰੂ ਸਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜਨਮ ੧੯ ਜਨਵਰੀ, ੧੬੩੦ ਈ: ਨੂੰ ਸ਼ੀਸ਼ ਮਹਿਲ ਕੀਰਤਪੁਰ ਸਾਹਿਬ ਵਿਖੇ, ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਹੋਇਆ। ਆਪ ਜੀ ੧੬੪੪ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਦਾ ਵਿਆਹ ਮਾਤਾ ਕਿਸ਼ਨ ਕੌਰ ਜੀ ਸਪੁੱਤਰੀ ਸ੍ਰੀ ਦਇਆ ਰਾਮ ਜੀ ਨਾਲ ਹੋਇਆ। ਆਪ ਜੀ ਨੇ ਕੀਰਤਪੁਰ ਦੇ ਬਾਗ਼ਾਤ ਤੇ ਚਿੜੀਆ ਘਰ।

ਸ੍ਰੀ ਰਾਮ ਰਾਇ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਆਪ ਜੀ ਦੇ ਦੋ ਸਪੁੱਤਰ ਸਨ। ਆਪ ਜੀ ੬ ਅਕਤੂਬਰ, ੧੬੬੧ ਈ: ਨੂੰ ਕੀਰਤਪੁਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ।

## ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨਿਰਮਲਤਾ

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਸਾਡੇ ਅੱਠਵੇਂ ਗੁਰੂ ਸਨ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ੭ ਜੁਲਾਈ ੧੬੫੬ ਈ: ਨੂੰ ਸ਼ੀਸ਼ ਮਹਿਲ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਕੁੱਖੋਂ ਹੋਇਆ। ਆਪ ਜੀ ੧੬੬੧ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ

ਛੋਟੀ ਉਮਰ ਵਿੱਚ ਹੀ ੩੦ ਮਾਰਚ, ੧੬੬੪ ਈ: ਨੂੰ ਜੋਤੀ ਜੋਤਿ ਸਮਾ ਗਏ।

## ਸ੍ਰੀ ਗੁਰੂ ਤੇਗ ਬਹਾਦਰ ਜੀ ਟਿਕਾਉ ਵਿੱਚ ਸਦਾ ਟਿਕੇ

ਸ੍ਰੀ ਗੁਰੂ ਤੇਗ ਬਹਾਦਰ ਜੀ ਸਾਡੇ ਨੌਂਵੇਂ ਗੁਰੂ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜਨਮ ੧ ਅਪ੍ਰੈਲ, ੧੬੨੧ ਈ: ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ । ਆਪ ਜੀ ਦਾ ਵਿਆਹ ਸ੍ਰੀ ਲਾਲ ਚੰਦ ਦੀ ਸਪੁੱਤਰੀ ਮਾਤਾ ਗੁਜਰੀ ਜੀ ਨਾਲ ਹੋਇਆ। ਆਪ ਜੀ ੧੬੬੫ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਜੀ ਦੇ ਇਕਲੌਤੇ ਸਪੁੱਤਰ ਸਨ। ਆਪ ਜੀ ਨੇ ਅਨੰਦਪੁਰ ਸਾਹਿਬ ਵਸਾਇਆ।

ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਮੇਂ ਦੇ ਜਾਬਰ ਬਾਦਸ਼ਾਹ ਔਰੰਗਜ਼ੇਬ ਵਲੋਂ ੧੧ ਨਵੰਬਰ, ੧੬੭੫ ਈ: ਨੂੰ ਚਾਂਦਨੀ ਚੌਕ, ਦਿੱਲੀ ਵਿਖੇ ਸ਼ਹੀਦ ਕੀਤਾ ਗਿਆ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਦਾ ਚੜ੍ਹਦੀ ਕਲਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਡੇ ਦਸਵੇਂ ਗੁਰੂ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ੨੨ ਦਸੰਬਰ, ੧੬੬੬ ਈ: ਨੂੰ ਪਟਨਾ ਸਾਹਿਬ (ਬਿਹਾਰ) ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ, ਮਾਤਾ ਗੁਜਰੀ ਜੀ ਦੀ ਕੁੱਖੋਂ ਹੋਇਆ। ਆਪ ਜੀ ੧੬੭੫ ਈ: ਵਿੱਚ ਗੁਰਗੱਦੀ 'ਤੇ ਬਿਰਾਜਮਾਨ ਹੋਏ। ਆਪ ਜੀ ਦੇ ਵਿਆਹ ਮਾਤਾ ਜੀਤੋ ਜੀ ਸਪੁੱਤਰੀ ਸ੍ਰੀ ਹਰਜਸ ਜੀ, ਮਾਤਾ ਸੁੰਦਰੀ ਜੀ ਸਪੁੱਤਰੀ ਸ੍ਰੀ ਰਾਮਸ਼ਰਨ ਜੀ ਤੇ ਮਾਤਾ ਸਾਹਿਬ ਕੌਰ ਜੀ ਸਪੁੱਤਰੀ ਭਾਈ ਰਾਮ ਜੀ ਨਾਲ ਹੋਏ। ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਹਿ ਸਿੰਘ ਜੀ ਆਪ ਜੀ ਦੇ ਚਾਰ ਸਾਹਿਬਜ਼ਾਦੇ ਸਨ। ਆਪ ਜੀ ਨੇ ੧੬੯੯ ਈ: ਨੂੰ ਵੈਸਾਖੀ ਵਾਲੇ ਦਿਨ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਕੇਸਗੜ੍ਹ ਸਾਹਿਬ, ਫਤਹਿਗੜ੍ਹ ਸਾਹਿਬ, ਲੋਹਗੜ੍ਹ ਸਾਹਿਬ, ਅਨੰਦਗੜ੍ਹ ਸਾਹਿਬ, ਪਾਉਂਟਾ ਸਾਹਿਬ, ਹਜ਼ੂਰ ਸਾਹਿਬ ਆਦਿ ਕਿਲ੍ਹਿਆ ਤੇ ਸ਼ਹਿਰਾਂ ਦਾ ਨਿਰਮਾਣ ਕੀਤਾ। ਆਪ ਜੀ ਨੇ ਭੰਗਾਣੀ, ਨਦੌਣ, ਹੁਸੈਨੀ, ਅਨੰਦਪੁਰ, ਚਮਕੌਰ, ਮੁਕਤਸਰ ਆਦਿ ਸਥਾਨਾਂ 'ਤੇ ਦੁਸ਼ਮਣਾਂ ਨਾਲ ਯੁੱਧ ਲੜੇ।

## ਪੰਜ ਪਿਆਰੇ

ਭਾਈ ਦਇਆ ਸਿੰਘ ਜੀ
ਭਾਈ ਧਰਮ ਸਿੰਘ ਜੀ
ਭਾਈ ਹਿੰਮਤ ਸਿੰਘ ਜੀ
ਭਾਈ ਮੋਹਕਮ ਸਿੰਘ ਜੀ
ਭਾਈ ਸਾਹਿਬ ਸਿੰਘ ਜੀ

## ਚਾਰ ਸਾਹਿਬਜ਼ਾਦੇ

ਬਾਬਾ ਅਜੀਤ ਸਿੰਘ ਜੀ
ਬਾਬਾ ਜੁਝਾਰ ਸਿੰਘ ਜੀ
ਬਾਬਾ ਜ਼ੋਰਾਵਰ ਸਿੰਘ ਜੀ
ਬਾਬਾ ਫ਼ਤਹਿ ਸਿੰਘ ਜੀ

## ਪੰਜ ਤਖ਼ਤ

ਸ੍ਰੀ ਅਕਾਲ ਤਖ਼ਤ ਸਾਹਿਬ ਜੀ (ਸ੍ਰੀ ਅੰਮ੍ਰਿਤਸਰ)
ਤਖ਼ਤ ਸ੍ਰੀ ਪਟਨਾ ਸਾਹਿਬ (ਬਿਹਾਰ)
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ)
ਤਖ਼ਤ ਸ੍ਰੀ ਹਜ਼ੂਰ ਸਾਹਿਬ (ਨਾਂਦੇੜ ਮਹਾਂਰਾਸ਼ਟਰ)
ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ ਬਠਿੰਡਾ)

## ਸਿੱਖ ਦੀ ਤਾਰੀਫ਼

ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸ਼ਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।

## ਸਿਖੀ ਸਿਖਿਆ ਗੁਰ ਵੀਚਾਰਿ

ਅੱਗੇ ਲਿਖੇ ਸ਼ਬਦਾਂ ਵਿੱਚ ਗੁਰਸਿੱਖਾਂ ਦੇ ਵਿਸ਼ੇਸ਼ ਗੁਣ ਅਤੇ ਕਰਮ ਦੱਸੇ ਗਏ ਹਨ, ਜਿਨ੍ਹਾਂ 'ਤੇ ਚਲਣ ਨਾਲ ਗੁਰਸਿੱਖੀ ਪ੍ਰਾਪਤ ਹੁੰਦੀ ਹੈ:-

(ੳ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।।
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ।।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ

ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ॥ (ਪੰਨਾ ੩੦੫)

(ਅ) ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ, ਗੁਰ ਦੀਖਿਆ ਸੁਣਿ ਮਨੁ ਭਿੰਨੇ॥
(ਪੰਨਾ ੩੧੪)

(ਸ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੈ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ॥ (੬੦੧)

## ਸਿੱਖੀ ਮਾਰਗ

ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥
(ਪੰਨਾ ੫੩੪)

ਗੁਰਸਿਖੀ ਬਾਰੀਕ ਹੈ, ਸਿਲ ਚਟਣੁ ਫਿਕੀ।
ਤ੍ਰਿਖੀ ਖੰਡੇ ਧਾਰ ਹੈ, ਉਹੁ ਵਾਲਹੁ ਨਿਕੀ।...
ਦੁਨੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ।...
ਸਭੈ ਸਿਕਾਂ ਪਰਹਰੈ ਸੁਖੁ ਇਕਤੁ ਸਿਕੀ॥੨॥
(ਭਾਈ ਗੁਰਦਾਸ ਜੀ, ਵਾਰ ੯)

## ਨਿਤਨੇਮ ਦੀਆਂ ਬਾਣੀਆਂ

**ਜਪੁ, ਜਾਪ** ਅਤੇ ੧੦ **ਸਵੱਯੇ** ('ਸ੍ਰਾਵਗ ਸੁਧ ਵਾਲੇ') ਇਹ ਬਾਣੀਆਂ ਅੰਮ੍ਰਿਤ ਵੇਲੇ ਪੜ੍ਹਨੀਆਂ।

**ਸੋਦਰੁ ਰਹਰਾਸਿ**–ਸ਼ਾਮ ਵੇਲੇ ਸੂਰਜ ਡੁੱਬੇ ਪੜ੍ਹਨੀ।

ਇਸ ਵਿੱਚ ਇਹ ਬਾਣੀਆਂ ਸ਼ਾਮਲ ਹਨ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਲਿਖੇ ਨੌ ਸ਼ਬਦ ('ਸੋ ਦਰੁ ਤੋਂ ਲੈ ਕੇ 'ਸਰਣਿ ਪਰੇ ਕੀ ਰਾਖਹੁ ਸਰਮਾ' ਤਕ) ਬੇਨਤੀ ਚੌਪਈ ਪਾਤਸ਼ਾਹੀ ੧੦ ('ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤਕ ਸਵੱਯਾ 'ਪਾਇ ਗਹੇ ਜਬ ਤੇ ਤੁਮਰੇ' ਅਤੇ ਦੋਹਰਾ 'ਸਗਲ ਦੁਆਰ ਕਉ ਛਾਡਿ ਕੈ') ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਮ ਇਕ ਪਉੜੀ, ਮੁੰਦਾਵਣੀ ਤੇ ਸਲੋਕ ਮਹਲਾ ੫ 'ਤੇਰਾ ਕੀਤਾ ਜਾਤੋ ਨਾਹੀ'।

**ਸੋਹਿਲਾ** ਇਹ ਬਾਣੀ ਰਾਤ ਨੂੰ ਸੌਣ ਵੇਲੇ ਪੜ੍ਹਨੀ। ਅੰਮ੍ਰਿਤ ਵੇਲੇ ਅਤੇ ਸੋਦਰੁ ਵੇਲੇ ਨਿਤਨੇਮ ਉਪਰੰਤ। ਅਰਦਾਸ ਕਰਨੀ ਜ਼ਰੂਰੀ ਹੈ।

## ਪੰਜ ਕਕਾਰ

੧. **ਕੇਸ**

੨. **ਕ੍ਰਿਪਾਨ** (ਕ੍ਰਿਪਾਨ ਦੀ ਲੰਬਾਈ ਦੀ ਕੋਈ ਹੱਦ ਨਹੀਂ ਹੋ ਸਕਦੀ)

३. **ਕਛਹਿਰਾ** (ਕਛਹਿਰਾ ਕਿਸੇ ਵੀ ਕਪੜੇ ਦਾ ਹੋ ਸਕਦਾ ਹੈ, ਪਰ ਗੋਡਿਆਂ ਤੋਂ ਨੀਵਾਂ ਨਾ ਹੋਵੇ)।
৪. **ਕੰਘਾ**
੫. **ਕੜਾ** (ਕੜਾ ਸਰਬ ਲੋਹ ਦਾ ਹੋਵੇ)

## ਚਾਰ ਕੁਰਹਿਤਾਂ

੧. ਕੇਸਾਂ ਦੀ ਬੇਅਦਬੀ,
੨. ਕੁੱਠਾ ਖਾਣਾ (ਕੁੱਠਾ ਤੋਂ ਭਾਵ ਉਹ ਮਾਸ ਹੈ, ਜੋ ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਹੋਵੇ)।
੩. ਪਰ ਇਸਤ੍ਰੀ ਜਾਂ ਪਰ ਪੁਰਸ਼ ਦਾ ਗਮਨ (ਭੋਗਣਾ)।
੪. ਤਮਾਕੂ ਦਾ ਵਰਤਣਾ।

ਇਨ੍ਹਾਂ ਵਿਚੋਂ ਕੋਈ ਕੁਰਹਿਤ ਹੋ ਜਾਵੇ ਤਾਂ ਅੰਮ੍ਰਿਤ ਛਕਣਾ ਪਵੇਗਾ।

## ਤਨਖ਼ਾਹੀਏ

੧. ਮੀਣੇ (ਕੇਸਧਾਰੀ ਹੋ ਕੇਸ ਕਟਾ ਦੇਵੇ) ਮਸੰਦ, ਧੀਰਮਲੀਏ, ਰਾਮਰਾਈਏ ਆਦਿਕ ਪੰਥ ਵਿਰੋਧੀਆਂ ਨਾਲ ਜਾਂ ਨੜੀਮਾਰ, ਕੁੜੀਮਾਰ, ਸਿਰਗੁਮ ਨਾਲ ਵਰਤਣ ਵਾਲਾ ਤਨਖਾਹੀਆ ਹੋ ਜਾਂਦਾ ਹੈ (ਇਨ੍ਹਾਂ ਵਿਚੋਂ ਜਿਹੜੇ ਅੰਮ੍ਰਿਤ ਛਕ ਕੇ ਪੰਥ ਵਿੱਚ ਮਿਲ ਜਾਣ ਉਹਨਾਂ ਨਾਲ ਵਰਤਣਾ ਠੀਕ ਹੈ)।

੨. ਬੇ-ਅੰਮ੍ਰਿਤੀਏ ਜਾਂ ਪਤਿਤ ਦਾ ਜੂਠਾ ਖਾਣ ਵਾਲਾ।
੩. ਦਾੜ੍ਹਾ ਰੰਗਣ ਵਾਲਾ।
੪. ਪੁੱਤਰ ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾਂ ਦੇ ਕੇ ਕਰਨ ਵਾਲਾ।
੫. ਕੋਈ ਨਸ਼ਾ (ਭੰਗ, ਅਫੀਮ, ਸ਼ਰਾਬ, ਪੋਸਤ, ਕੁਕੀਨ ਆਦਿ) ਵਰਤਣ ਵਾਲਾ।
੬. ਗੁਰਮਤਿ ਤੋਂ ਵਿਰੁੱਧ ਕੋਈ ਸੰਸਕਾਰ ਕਰਨ ਕਰਾਉਣ ਵਾਲਾ।
੭. ਰਹਿਤ ਵਿੱਚ ਕੋਈ ਭੁੱਲ ਕਰਨ ਵਾਲਾ।

## ਸੰਬੋਧਨੀ ਬੋਲਾ

ਜਦ ਵੀ ਗੁਰਸਿੱਖ ਗੁਰਸਿੱਖ ਨੂੰ ਮਿਲੇ ਤੇ ਫ਼ਤਹਿ ਬੁਲਾਏ ਗੁਰੂ ਜੀ ਦਾ ਹੁਕਮ ਹੈ:

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।।

## ਜੈਕਾਰਾ

ਬੋਲੇ ਸੋ ਨਿਹਾਲ। ਸਤਿ ਸ੍ਰੀ ਅਕਾਲ।।

ਇਹ ਸਿੰਘਾਂ ਦਾ ਜੈਕਾਰਾ ਹੈ। ਜੈਕਾਰਾ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਅਰਦਾਸ ਤੋਂ ਬਾਅਦ ਜੈਕਾਰਾ ਦੀਵਾਨ ਵਿੱਚ ਗਜਾਇਆ ਜਾਂਦਾ ਹੈ। ਸਿੱਖ ਸਿਪਾਹੀ ਜੰਗਾਂ, ਯੁੱਧਾਂ ਵਿੱਚ ਜੈਕਾਰੇ ਛੱਡਦੇ ਹਨ।

## ਸੇਵਾ

ਸੇਵਾ ਸਿੱਖ ਧਰਮ ਦਾ ਇਕ ਉੱਘਾ ਅੰਗ ਹੈ। ਇਸ ਨੂੰ ਨਮੂਨੇ ਮਾਤਰ ਸਿਖਾਉਣ ਲਈ ਗੁਰਦੁਆਰਿਆਂ 'ਚ ਹੀ ਪ੍ਰਬੰਧ ਹੁੰਦਾ ਹੈ। ਸਧਾਰਣ ਰੂਪ ਵਿੱਚ ਸੇਵਾਵਾਂ ਇਹ ਹਨ: - ਗੁਰਦੁਆਰੇ ਦਾ ਝਾੜੂ-ਪੋਚਾ, ਸੰਗਤ ਦੀ ਪਾਣੀ ਪੱਖੇ ਦੀ ਸੇਵਾ, ਜੋੜੇ ਝਾੜਨ ਆਦਿ ਸੇਵਾ ਹੱਥਾਂ ਨਾਲ ਵੀ ਕੀਤੀ ਜਾ ਸਕਦੀ ਹੈ ਅਤੇ ਧਨ (ਮਾਇਆ) ਨਾਲ ਵੀ। ਸੇਵਾ ਕਰਨ ਨਾਲ ਸਮਾਜ ਵਿੱਚ ਮਾਣ-ਸਤਿਕਾਰ ਮਿਲਦਾ ਹੈ ਅਤੇ ਪ੍ਰਭੂ-ਦਰ ਦੀ ਪ੍ਰਾਪਤੀ ਹੁੰਦੀ ਹੈ।

੧) ਵਿਚਿ ਦੁਨੀਆ ਸੇਵ ਕਮਾਈਐ।।
ਤਾ ਦਰਗਹ ਬੈਸਣੁ ਪਾਈਐ।। (ਪੰਨਾ ੨੬)

੨) ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ।।
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ।।੩।।(੧੦੧੧)

੩) ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥ (੩੧੪)

## ਗੁਰੂ ਕਾ ਲੰਗਰ

ਗੁਰੂ ਕੇ ਲੰਗਰ ਵਿੱਚ ਬੈਠ ਕੇ ਬਿਨਾਂ ਊਚ-ਨੀਚ, ਜਾਤ-ਵਰਣ ਦਾ ਭਰਮ ਕੀਤੇ ਹਰ ਲੋੜਵੰਦ ਪ੍ਰਾਣੀ ਪ੍ਰਸ਼ਾਦ ਛਕ ਸਕਦਾ ਹੈ। ਗੁਰੂ ਕੇ ਲੰਗਰ ਨਾਲ ਜਿਥੇ ਊਚ-ਨੀਚ, ਛੂਤ-ਛਾਤ ਦਾ ਭਰਮ ਮਿਟਦਾ ਹੈ, ਉਥੇ ਸੇਵਾ ਕਰਨ ਦਾ ਵੱਲ ਵੀ ਆਉਂਦਾ ਹੈ। ਪੰਗਤ ਵਿੱਚ ਬੈਠਣ ਲੱਗਿਆਂ ਜਾਂ ਬੈਠਾਣ ਲੱਗਿਆਂ ਕਿਸੇ ਕਿਸਮ ਦਾ ਵਿਤਕਰਾ ਨਹੀਂ ਕੀਤਾ ਜਾਂਦਾ।

## ਕਿਰਤ ਕਰੋ

ਹਰ ਸਿੱਖ ਨੂੰ ਕਿਰਤ ਕਰਨ ਦਾ ਉਪਦੇਸ਼ ਹੈ। ਗੁਰਮਤਿ ਵਿਚ ਕਿਰਤ ਦੀ ਭਾਰੀ ਮਹਿਮਾ ਹੈ। ਕਿਰਤੀ ਮੰਗਣ ਵਰਗੀ ਬੁਰਾਈ ਤੋਂ ਬਚਿਆ ਰਹਿੰਦਾ ਹੈ।

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)

ਭਾਵ ਜੋ ਲੋਕ ਮਿਹਨਤ ਨਾਲ ਕਮਾਉਂਦੇ ਹਨ ਅਤੇ ਆਪਣੀ ਕਮਾਈ ਵਿਚੋਂ ਦਾਨ ਕਰਦੇ ਹਨ, ਉਨ੍ਹਾਂ ਨੂੰ ਪ੍ਰਭੂ-ਮਾਰਗ ਦੀ ਪਹਿਚਾਣ ਹੋ ਜਾਂਦੀ ਹੈ।

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥

(ਜਪੁਜੀ ਪੰਨਾ ੮)

ਜਿਨ੍ਹਾਂ ਨੇ ਮੇਹਨਤ ਮੁਸ਼ਕਤ ਕੀਤੀ ਹੈ- ਭਾਵ ਬੁੱਧੀ ਅਤੇ ਸ਼ਕਤੀ ਨਾਲ ਘਾਲ ਕਮਾਈ ਕੀਤੀ ਹੈ, ਪ੍ਰਭੂ ਦੇ ਨਾਮ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦੇ ਮੁੱਖ ਉੱਜਲੇ ਭਾਵ ਸੋਹਣੇ ਹਨ- ਉਨ੍ਹਾਂ ਦੀ ਸੰਗਤਿ ਨਾਲ ਹੋਰ ਵੀ ਬਹੁਤ ਸਾਰਿਆਂ ਨੂੰ ਲਾਭ ਮਿਲਦਾ ਹੈ।

ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ॥

(ਪੰਨਾ ੫੨੨)

## ਨਾਮ ਜਪੋ

ਗੁਰਮਤਿ ਵਿੱਚ ਨਾਮ ਜਪਣ ਦੀ ਬਹੁਤ ਮਹਿਮਾ ਦੱਸੀ ਗਈ ਹੈ। ਹਰ ਸਿੱਖ ਨੂੰ ਪ੍ਰਭੂ ਦੇ ਨਾਮ ਦਾ ਜਾਪ ਕਰਨਾ ਚਾਹੀਦਾ ਹੈ।

ੳ) ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥ (ਪੰਨਾ ੪)

ਅ) ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥
ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥ (ਪੰਨਾ ੩੨੨)

ੲ) ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ (ਪੰਨਾ ੬੮੭)

ਸ) ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ।।
ਭਗਤ ਜਨਾ ਕੈ ਮਨਿ ਬਿਸ੍ਰਾਮ ।। (ਪੰਨਾ ੨੬੨)

ਹ) ਸਰਬ ਰੋਗ ਕਾ ਅਉਖਦੁ ਨਾਮੁ।।
ਕਲਿਆਣ ਰੂਪ ਮੰਗਲ ਗੁਣ ਗਾਮ।। (ਪੰਨਾ ੨੭੪)

ਕ) ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ।।
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ।। (੭੨੭)

## ਵੰਡ ਛਕਣਾ

ਗੁਰਸਿੱਖ ਨੇ ਕਿਰਤ ਕਰਨੀ ਹੈ ਤੇ ਵੰਡ ਛਕਣਾ ਹੈ। ਇਕੱਲੇ ਬੈਠ ਕੇ ਨਹੀਂ ਖਾਣਾ ਸਗੋਂ ਲੋੜਵੰਦਾਂ ਦੀ ਵੀ ਮੱਦਦ ਕਰਨੀ ਹੈ।

ਗੁਰਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ।
ਘਾਲਿ ਖਾਇ ਗੁਰਸਿਖ ਮਿਲਿ ਖਾਣਾ।।੧।।
(ਭਾਈ ਗੁਰਦਾਸ, ਵਾਰ ੩੨)

ਏਕਾਕੀ ਬਹਿ ਖਾਇ ਨਹਿ, ਅਵਰਨ ਕੋ ਭੀ ਦੇਇ।
(ਰਹਿਤਨਾਮਾ ਭਾ: ਦੇਸਾ ਸਿੰਘ)

# ਸ਼ਬਦ ਕੰਠ ਕਰੋ

(1)

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ॥੧॥

(2)

ਹਰਿ ਕਾ ਨਾਮੁ ਰਿਦੈ ਨਿਤ ਧਿਆਈ॥
ਸੰਗੀ ਸਾਥੀ ਸਗਲ ਤਰਾਂਈ॥੧॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥
ਸਿਮਰਿ ਸਿਮਰਿ ਤਿਸੁ ਸਦਾ ਸਮ੍ਾਲੇ॥੧॥ਰਹਾਉ॥
ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥੨॥੪੨॥੯੩॥

(3)

ਊਠਤ ਸੁਖੀਆ ਬੈਠਤ ਸੁਖੀਆ॥
ਭਉ ਨਹੀ ਲਾਗੈ ਜਾ ਐਸੇ ਬੁਝੀਆ॥੧॥
ਰਾਖਾ ਏਕੁ ਹਮਾਰਾ ਸੁਆਮੀ॥
ਸਗਲ ਘਟਾ ਕਾ ਅੰਤਰਜਾਮੀ॥੧॥ਰਹਾਉ॥
ਸੋਇ ਅਚਿੰਤਾ ਜਾਗਿ ਅਚਿੰਤਾ॥
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥੨॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥੨॥

(4)

ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ॥੧॥ਰਹਾਉ॥
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ॥੧॥
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ॥੨॥
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ॥੩॥੮॥

(5)

ਦਰਸਨੁ ਦੇਖਿ ਜੀਵਾ ਗੁਰ ਤੇਰਾ॥
ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ॥
ਦੇਹਿ ਨਾਮੁ ਕਰਿ ਅਪਣੇ ਚੇਰੇ॥੧॥ਰਹਾਉ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ॥
ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥
ਚਰਣ ਕਮਲ ਵਸਹਿ ਮੇਰੈ ਚੀਤਾ॥੩॥
ਨਾਨਕੁ ਏਕ ਕਰੈ ਅਰਦਾਸਿ॥
ਵਿਸਰੁ ਨਾਹੀ ਪੂਰਨ ਗੁਣਤਾਸਿ॥੪॥੧੮॥

(6)

ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ॥
ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ॥
ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ॥

(7)

ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥
ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ॥

(8)

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ॥
ਹਉ ਬਲਿਹਾਰੀ ਸਤਿਗੁਰ ਚਰਣਾ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ॥੧॥ਰਹਾਉ॥
ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ॥
ਸੀਤਲ ਪੁਰਖ ਦ੍ਰਿਸਟਿ ਸੁਜਾਣੀ॥੨॥
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ॥
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ॥੩॥
ਤੁਮ ਮਿਹਰਵਾਨ ਦਾਸ ਹਮ ਦੀਨਾ॥
ਨਾਨਕ ਸਾਹਿਬੁ ਭਰਪੁਰਿ ਲੀਣਾ॥੪॥੨॥

(9)

ਤੂ ਠਾਕੁਰੁ ਤੁਮ ਪਹਿ ਅਰਦਾਸਿ॥
ਜੀਉ ਪਿੰਡੁ ਸਭੁ ਤੇਰੀ ਰਾਸਿ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥
ਕੋਇ ਨ ਜਾਨੈ ਤੁਮਰਾ ਅੰਤੁ॥
ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥
ਨਾਨਕ ਦਾਸ ਸਦਾ ਕੁਰਬਾਨੀ॥੮॥੪॥

(10)

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥੨੦॥

# ਸਾਖੀ

ਕਿਰਤੀ ਕਰਨੀ,

ਨਾਮ ਜਪਣਾ

ਵੰਡ ਕੇ ਛਕਣਾ

ਮਹਿਤਾ ਕਾਲੂ ਜੀ ਚਾਹੁੰਦੇ ਸਨ ਕਿ ਸਾਡਾ ਪੁੱਤਰ ਖੱਟਣ ਕਮਾਉਣ ਲੱਗ ਪਵੇ। ਕੁਝ ਚਿਰ ਮਗਰੋਂ ਸਲਾਹ ਕਰਕੇ ਗੁਰੂ ਜੀ ਨੂੰ ਉਹਨਾਂ ਦੇ ਭਣਵਈਏ, ਦੀਵਾਨ ਜੈ ਰਾਮ ਜੀ ਨਾਲ ਸੁਲਤਾਨਪੁਰ ਭੇਜਿਆ ਗਿਆ। ਉਥੇ ਉਨ੍ਹਾਂ ਨੂੰ ਸੁਲਤਾਨਪੁਰ ਦੇ ਹਾਕਮ, ਨਵਾਬ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦਾ ਮੋਦੀ ਲਵਾਇਆ ਗਿਆ।

ਬੱਚਿਓ ! ਤੁਸੀਂ ਪੁੱਛੋਗੇ ਕਿ ਮੋਦੀਖਾਨਾ ਕਿਸ ਨੂੰ ਕਹਿੰਦੇ ਹਨ ਤੇ ਮੋਦੀ ਕਿਸ ਨੂੰ ਲਓ ਸੁਣੋ – ਤੁਹਾਨੂੰ ਪਤਾ ਹੀ ਹੈ ਕਿ ਸਰਕਾਰ ਜ਼ਮੀਨ ਦੇ ਮਾਲਕਾਂ ਪਾਸੋਂ ਮਾਮਲਾ ਲਿਆ ਕਰਦੀ ਹੈ। ਅੱਜ ਕਲ੍ਹ ਮਾਮਲਾ ਨਕਦੀ ਦੇ ਰੂਪ ਵਿੱਚ ਤਾਰਨਾ ਪੈਂਦਾ ਹੈ, ਪਰ ਉਨ੍ਹੀਂ ਦਿਨੀਂ ਮਾਮਲਾ ਜਿਨਸਾਂ ਦੇ ਰੂਪ ਵਿੱਚ ਦਿੱਤਾ, ਲਿਆ ਜਾਂਦਾ ਸੀ। ਲੱਗੀ ਫਸਲ ਦਾ ਕੁਝ ਹਿੱਸਾ ਸਰਕਾਰ ਮਾਮਲੇ ਵਜੋਂ ਵਸੂਲ ਕਰਦੀ ਸੀ। ਇਹ ਜਿਨਸਾਂ ਜਿਸ ਥਾਂ ਰੱਖੀਆਂ ਜਾਂਦੀਆਂ ਸਨ, ਉਸ ਨੂੰ 'ਮੋਦੀ

ਖਾਨਾ' ਆਖਦੇ ਸਨ। ਉਥੋਂ ਇਹ ਜਿਨਸਾਂ ਸਰਕਾਰੀ ਨੌਕਰਾਂ ਨੂੰ ਰਸਦ ਵਜੋਂ ਮਿਲਦੀਆਂ ਸਨ। ਨਾਲ ਹੀ ਉਹ ਆਮ ਲੋਕਾਂ ਪਾਸ ਵੇਚੀਆਂ ਵੀ ਜਾਂਦੀਆਂ ਸਨ ਅਤੇ ਵੱਟੀ ਹੋਈ ਰਕਮ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਕੀਤੀ ਜਾਂਦੀ ਸੀ। ਮੋਦੀ, ਆਈ ਗਈ ਜਿਨਸ ਨੂੰ ਤੋਲ ਕੇ ਲੈਂਦਾ, ਦੇਂਦਾ ਸੀ ਤੇ ਉਸ ਦਾ ਪੂਰਾ-ਪੂਰਾ ਲੇਖਾ ਰੱਖਦਾ ਸੀ। ਇਸ ਕੰਮ ਬਦਲੇ ਉਸ ਨੂੰ ਕੁਝ ਨਕਦ ਤਨਖਾਹ ਤੇ ਕੁਝ ਰਸਦ ਮਿਲਦੀ ਸੀ।

ਗੁਰੂ ਨਾਨਕ ਦੇਵ ਜੀ ਨੇ ਮੋਦੀਖਾਨੇ ਦਾ ਕੰਮ ਬੜੇ ਚੰਗੇ ਢੰਗ ਨਾਲ ਚਲਾਇਆ। ਉਹ ਸਦਾ ਸੱਚ ਬੋਲਦੇ ਤੇ ਪੂਰਾ ਤੋਲਦੇ ਸਨ। ਉਹ ਕਿਸੇ ਦਾ ਹੱਕ ਨਹੀਂ ਸਨ ਮਾਰਦੇ। ਗਰੀਬਾਂ, ਲੋੜਵੰਦਾਂ ਨੂੰ ਉਹਨਾਂ ਦੇ ਹੱਕ ਤੋਂ ਵੀ ਵੱਧ ਤੋਲ ਕੇ ਦਿਆ ਕਰਦੇ ਸਨ। ਇਸ ਤਰ੍ਹਾਂ ਕੀਤਿਆਂ ਜੋ ਘਾਟਾ ਪੈਂਦਾ ਸੀ, ਉਸ ਨੂੰ ਉਹ ਆਪਣੀ ਰਸਦ ਵਿਚੋਂ ਪੂਰਾ ਕਰ ਦਿਆ ਕਰਦੇ ਸਨ।

ਸਰਕਾਰੀ ਨੌਕਰ ਅਤੇ ਗਰੀਬ ਲੋਕ ਉਨ੍ਹਾਂ ਨਾਲ ਬੜਾ ਪਿਆਰ ਕਰਨ ਲੱਗ ਪਏ ਪਰ ਕੁਝ ਭੈੜੇ ਬੰਦਿਆਂ ਨੇ ਨਵਾਬ ਪਾਸ ਜਾ ਚੁਗਲੀ ਕੀਤੀ ਕਿ ਮੋਦੀ ਤਾਂ ਮੋਦੀਖਾਨਾ ਲੁਟਾਈ ਜਾ ਰਿਹਾ ਹੈ। ਨਵਾਬ ਨੇ ਕਈ ਵਾਰ ਲੇਖਾ ਕੀਤਾ ਤੇ ਕਰਵਾਇਆ। ਇਕ ਵੇਰ ਉਸ ਨੇ ਗੁਰੂ ਜੀ ਨੂੰ ਕੈਦ ਵੀ ਕਰ ਦਿੱਤਾ, ਪਰ ਹਰ ਵਾਰ ਗੁਰੂ ਜੀ ਦਾ ਵਾਧਾ ਨਿਕਲਦਾ ਰਿਹਾ। ਨਵਾਬ ਦੀ ਤਸੱਲੀ ਹੋ ਜਾਂਦੀ ਤੇ ਚੁਗਲਖੋਰਾਂ ਨੂੰ ਸ਼ਰਮਿੰਦੇ ਹੋਣਾ ਪੈਂਦਾ।

ਗੁਰੂ ਜੀ ਹੱਥੀਂ ਕਾਰ ਕਰਦੇ ਸਨ ਅਤੇ ਮਨ ਵਿੱਚ ਰੱਬ ਨੂੰ ਯਾਦ ਰੱਖਦੇ ਸਨ। ਉਹ ਰੱਬ ਦਾ ਨਾਮ ਜਪਦੇ ਤੇ ਹੋਰਨਾਂ ਨੂੰ

ਜਪਾਉਂਦੇ ਸਨ। ਉਹ ਆਪਣੀ ਹੱਕ ਦੀ ਕਮਾਈ ਵਿਚੋਂ ਗਰੀਬਾਂ, ਲੋੜਵੰਦਾਂ ਨੂੰ ਅੰਨ ਕਪੜਾ ਵੀ ਦਿਆ ਕਰਦੇ ਸਨ। ਇਸ ਤਰ੍ਹਾਂ ਗੁਰੂ ਜੀ ਉਹ ਕੁਝ ਕਰਦੇ ਸਨ, ਜੋ ਕੁਝ ਕਰਨ ਦਾ ਉਹਨਾਂ ਨੇ ਜਗਤ ਨੂੰ ਉਪਦੇਸ਼ ਦੇਣਾ ਤੇ ਵਲ ਸਿਖਾਉਣਾ ਸੀ। ਉਹ ਆਪਣੇ ਧਰਮ ਦੇ ਤਿੰਨਾਂ ਵੱਡੇ ਅਸੂਲਾਂ ਨੂੰ ਕਮਾ ਕੇ ਵਿਖਾ ਰਹੇ ਸਨ। ਉਹ ਤਿੰਨ ਨੇਮ ਇਹ ਹਨ:-

**੧-ਕਿਰਤ ਕਰਨੀ**

**੨-ਨਾਮ ਜਪਣਾ**

**੩-ਵੰਡ ਕੇ ਛਕਣਾ**

## ਭਾਈ ਜੇਠਾ ਜੀ ਤੋਂ ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ ਸ੍ਰੀ ਜੇਠਾ ਜੀ ਸੀ। ਉਹਨਾਂ ਦਾ ਜਨਮ ਲਾਹੌਰ ਵਿੱਚ ਹੋਇਆ। ਉਹ ਅਜੇ ਛੋਟੀ ਉਮਰ ਦੇ ਹੀ ਸਨ ਕਿ ਉਹਨਾਂ ਦੇ ਮਾਤਾ ਪਿਤਾ ਚਲਾਣਾ ਕਰ ਗਏ। ਉਹ ਆਪਣੇ ਨਾਨਕੇ ਪਿੰਡ ਬਾਸਰਕੇ ਚਲੇ ਗਏ ਅਤੇ ਘੁੰਙਣੀਆਂ ਵੇਚ ਕੇ ਗੁਜ਼ਾਰਾ ਕਰਨ ਲਗ ਪਏ। ਦਾਨੀ ਤੇ ਤਰਸਵਾਨ ਸੁਭਾ ਦੇ ਕਾਰਨ ਉਹ ਕਈ ਵੇਰ ਗਰੀਬਾਂ ਤੇ ਮੰਗਤਿਆਂ ਨੂੰ ਘੁੰਙਣੀਆਂ ਮੁਫਤ ਵੀ ਵਰਤਾ ਦਿਆ ਕਰਦੇ ਸਨ।

ਜਦ ਜਵਾਨ ਹੋਏ, ਤਾਂ ਸੰਗਤਾਂ ਨਾਲ ਉਹ ਸ੍ਰੀ ਗੋਇੰਦਵਾਲ ਗਏ, ਉਥੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਉਨ੍ਹਾਂ ਨੇ ਉਥੇ ਹੀ ਰਹਿਣ ਦਾ ਫੈਸਲਾ ਕਰ ਲਿਆ। ਅੱਗੇ ਵਾਂਗਰ ਹੀ ਉਹ ਰੋਜ਼ ਘੁੰਙਣੀਆਂ ਵੇਚਿਆ ਕਰਦੇ ਸਨ।

ਇਕ ਦਿਨ ਉਹ ਗੁਰੂ ਜੀ ਦੇ ਦਰਵਾਜ਼ੇ ਪਾਸ ਘੁੰਙਣੀਆਂ ਵੇਚ ਰਹੇ ਸਨ। ਘਰ ਅੰਦਰ ਮਾਤਾ ਰਾਮ ਕੌਰ ਜੀ ਨੇ ਆਪਣੇ ਪਤੀ ਗੁਰੂ ਅਮਰਦਾਸ ਜੀ ਨੂੰ ਕਿਹਾ ਕਿ ਬੀਬੀ ਭਾਨੀ ਲਈ ਵਰ ਦੀ ਭਾਲ ਕਰਨੀ ਚਾਹੀਦੀ ਹੈ। ਭਾਈ ਜੇਠਾ ਜੀ ਨੂੰ ਬਾਹਰ ਬੈਠੇ ਵੇਖ ਕੇ ਮਾਤਾ ਜੀ ਨੇ ਕਿਹਾ ਕਿ ਵਰ ਇਸ ਕਾਕੇ ਜਿਹਾ ਹੋਵੇ। ਗੁਰੂ ਜੀ ਨੇ ਭਾਈ ਜੇਠਾ ਵੱਲ ਦੇਖਿਆ ਤੇ ਹੱਸ ਕੇ ਕਿਹਾ ਕਿ 'ਇਸ ਜਿਹਾ ਤਾਂ ਇਹੋ ਹੀ ਹੈ, ਬੱਸ।' ਭਾਈ ਜੇਠਾ ਜੀ ਨੂੰ ਅੰਦਰ ਸੱਦਿਆ ਗਿਆ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਧੀ ਬੀਬੀ ਭਾਨੀ ਦੀ ਮੰਗਣੀ, ਉਹਨਾਂ ਨਾਲ ਕਰ ਦਿਤੀ ਗਈ। ਸਮਾਂ ਪਾ ਕੇ ਉਹਨਾਂ ਦਾ ਵਿਆਹ ਵੀ ਹੋ ਗਿਆ। ਉਹ ਗੁਰੂ ਜੀ ਦੇ ਘਰ ਰਹਿਣ ਲੱਗ ਪਏ। ਗੁਰੂ ਜੀ ਉਹਨਾਂ ਨੂੰ ਸ੍ਰੀ ਰਾਮਦਾਸ ਜੀ ਕਹਿ ਕੇ ਸੱਦਿਆ ਕਰਦੇ ਸਨ।

ਭਾਈ ਜੇਠਾ ਜੀ ਬੜੇ ਪ੍ਰੇਮ ਅਤੇ ਚਾਅ ਨਾਲ ਸਾਧ ਸੰਗਤ ਦੀ ਸੇਵਾ ਕਰਨ ਲੱਗ ਪਏ। ਉਹ ਹਰ ਪਰਕਾਰ ਦੀ ਸੇਵਾ ਬੜੇ ਖੁਸ਼ ਹੋ ਕੇ ਕਰਦੇ ਸਨ। ਉਹਨਾਂ ਨੂੰ ਕਦੇ ਖਿਆਲ ਨਹੀਂ ਸੀ ਆਇਆ ਕਿ ਮੈਂ ਗੁਰੂ ਜੀ ਦਾ ਜਵਾਈ ਹਾਂ, ਮੈਨੂੰ ਸਹੁਰੇ ਘਰ ਬਣ-ਠਣ ਕੇ ਪ੍ਰਾਹੁਣਿਆਂ ਵਾਗੂੰ ਰਹਿਣਾ ਚਾਹੀਦਾ ਹੈ ਜਦ ਗੁਰੂ ਜੀ ਨੇ ਬਾਉਲੀ ਲਵਾਉਣੀ ਸ਼ੁਰੂ ਕੀਤੀ ਤਾਂ ਭਾਈ ਜੇਠਾ ਜੀ ਸਾਰਾ ਦਿਨ ਟੋਕਰੀ

ਢੋਂਦੇ ਰਿਹਾ ਕਰਨ। ਨਾਲ ਨਾਲ ਹੀ ਉਹ ਵਾਹਿਗੁਰੂ ਦਾ ਨਾਮ ਜਪਦੇ ਅਤੇ ਗੁਰਬਾਣੀ ਦਾ ਪਾਠ ਕਰਦੇ ਰਹਿੰਦੇ ਸਨ।

ਭਾਈ ਜੇਠਾ ਜੀ ਦੀ ਪ੍ਰੇਮ-ਭਰੀ ਸੇਵਾ ਅਤੇ ਚੰਗੇ ਗੁਣ ਵੇਖ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ। ਸਾਰੇ ਸਿੱਖ ਵੀ ਉਹਨਾਂ ਦਾ ਬੜਾ ਆਦਰ ਕਰਦੇ ਸਨ।

ਗੁਰੂ ਜੀ ਦੇ ਛੋਟੇ ਜਵਾਈ ਭਾਈ ਰਾਮਾ ਜੀ ਵੀ ਉਥੇ ਹੀ ਰਹਿੰਦੇ ਸਨ। ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆਉਂਦਾ ਵੇਖਿਆ ਤਾਂ ਉਹਨਾਂ ਨੇ ਆਪਣੇ ਮਗਰੋਂ ਗੁਰਗੱਦੀ ਦੇ ਹੱਕਦਾਰ ਲੱਭਣ ਲਈ ਪ੍ਰੀਖਿਆ ਦਾ ਢੰਗ ਵਰਤਿਆ। ਸਭ ਤੋਂ ਵੱਡੇ ਹੱਕਦਾਰ ਸ੍ਰੀ ਰਾਮਦਾਸ ਜੀ ਤੇ ਭਾਈ ਰਾਮਾ ਜੀ ਮੰਨੇ ਜਾਂਦੇ ਸਨ। ਗੁਰੂ ਅਮਰਦਾਸ ਜੀ ਨੇ ਦੋਹਾਂ ਨੂੰ ਹੁਕਮ ਕੀਤਾ ਕਿ ਸਾਡੇ ਬਹਿਣ ਲਈ ਥੜ੍ਹੇ ਬਣਾਓ। ਦੋਹਾਂ ਨੇ ਥੜ੍ਹੇ ਬਣਾਏ। ਸ਼ਾਮ ਨੂੰ ਗੁਰੂ ਜੀ ਨੇ ਥੜ੍ਹੇ ਵੇਖੇ ਤੇ ਕਿਹਾ- "ਇਹ ਠੀਕ ਨਹੀਂ, ਢਾਹ ਕੇ ਫੇਰ ਬਣਾਓ। ਅਗਲੇ ਦਿਨ ਦੋਹਾਂ ਨੇ ਫੇਰ ਥੜ੍ਹੇ ਬਣਾਏ । ਸ਼ਾਮ ਨੂੰ ਗੁਰੂ ਜੀ ਨੇ ਫੇਰ ਕਿਹਾ-'ਇਹ ਅਜੇ ਵੀ ਠੀਕ ਨਹੀਂ ਹਨ, ਢਾਹ ਕੇ ਫੇਰ ਬਣਾਓ"। ਤੀਜੀ ਵੇਰ ਬਣਾਏ ਹੋਏ ਥੜ੍ਹੇ ਵੀ ਗੁਰੂ ਜੀ ਨੇ ਪਸੰਦ ਨਾ ਕੀਤੇ। ਆਪ ਨੇ ਫੇਰ ਕਿਹਾ ਕਿ "ਢਾਹ ਕੇ ਫੇਰ ਬਣਾਓ"। ਸ੍ਰੀ ਰਾਮਦਾਸ ਜੀ ਤਾਂ "ਜਿਵੇਂ ਹੁਕਮ" ਕਹਿ ਕੇ ਥੜ੍ਹਾ ਢਾਹੁਣ ਲੱਗ ਪਏ, ਪਰ ਭਾਈ ਰਾਮਾ ਜੀ ਨੇ ਕਿਹਾ, "ਜੀ, ਥੜ੍ਹਾ ਤਾਂ ਬੜਾ ਸੋਹਣਾ ਹੈ। ਮੈਥੋਂ ਇਸ ਨਾਲੋਂ ਚੰਗੇਰਾ ਥੜ੍ਹਾ ਨਹੀਂ ਬਣ ਸਕਦਾ।" ਇਸ ਤਰ੍ਹਾਂ ਸ੍ਰੀ ਰਾਮਦਾਸ ਜੀ ਚੁੱਪ ਕੀਤੇ ਹੁਕਮ ਮੰਨਣ ਦੀ ਪ੍ਰੀਖਿਆ ਵਿੱਚ ਪਾਸ ਹੋਏ।

ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਅੱਗੇ ਪੰਜ ਪੈਸੇ ਤੇ ਨਰੇਲ ਰੱਖ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਨੇ ਉਹਨਾਂ ਨੂੰ ਗੁਰਿਆਈ ਦਾ ਤਿਲਕ ਲਾਇਆ। ਇਸ ਤਰ੍ਹਾਂ ਭਾਈ ਜੇਠਾ ਜੀ ਆਪਣੇ ਗੁਣਾਂ ਅਤੇ ਕਈ ਸਾਲਾਂ ਦੀ ਪ੍ਰੇਮ ਸੇਵਾ ਦਾ ਸਦਕਾ ਸ੍ਰੀ ਗੁਰੂ ਰਾਮਦਾਸ ਜੀ ਬਣ ਗਏ।



ਦੇਹ ਸਿਵਾ ਵਰ ਮੋਹਿ ਇਹੈ,
ਸੁਭ ਕਰਮਨ ਤੇ ਕਬਹੂੰ ਨ ਟਰੋਂ।।
ਨ ਡਰੋਂ ਅਰਿ ਸੋ ਜਬ ਜਾਇ ਲਰੋਂ,
ਨਿਸਚੈ ਕਰ ਅਪਨੀ ਜੀਤ ਕਰੋਂ।।
ਅਰੁ ਸਿਖ ਹੌਂ ਆਪਨੇ ਹੀ ਮਨ ਕੌ,
ਇਹ ਲਾਲਚ ਹਉ ਗੁਨ ਤਉ ਉਚਰੋਂ।।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤ ਹੀ ਰਨ ਮਹਿ ਤਬ ਜੂਝ ਮਰੋਂ।।

